ਸੂਹੀ ਮਹਲਾ ੪॥

ਹਰਿ ਪਹਿਲੜੀ ਲਾਵ

ਪਰਵਿਰਤੀ ਕਰਮ

ਦ੍ਰਿੜਾਇਆ ਬਲਿ

ਰਾਮ ਜੀਉ ॥ ਬਾਣੀ

ਬ੍ਰਹਮਾ ਵੇਦੁ ਧਰਮੁ

ਦ੍ਰਿੜਹੁ ਪਾਪ

ਤਜਾਇਆ ਬਲਿ

ਰਾਮ ਜੀਉ ॥ ਧਰਮੁ

ਦ੍ਰਿੜਹੁ ਹਰਿ ਨਾਮੁ

ਧਿਆਵਹੁ ਸਿਮ੍ਰਿਤਿ

ਨਾਮੁ ਦ੍ਰਿੜਾਇਆ ॥

ਸਤਿਗੁਰੁ ਗੁਰੁ ਪੂਰਾ

ਆਰਾਧਹੁ ਸਭਿ

ਕਿਲਵਿਖ ਪਾਪ

ਗਵਾਇਆ ॥ ਸਹਜ

ਅਨੰਦੁ ਹੋਆ

ਵਡਭਾਗੀ ਮਨਿ ਹਰਿ



ਹਰਿ ਮੀਠਾ ਲਾਇਆ
॥ ਜਨੁ ਕਹੈ ਨਾਨਕੁ
ਲਾਵ ਪਹਿਲੀ ਆਰੰਭੁ
ਕਾਜੁ ਰਚਾਇਆ ॥੧॥
ਹਰਿ ਦੂਜੜੀ ਲਾਵ
ਸਤਿਗੁਰੁ ਪੁਰਖੁ



ਮਿਲਾਇਆ ਬਲਿ

ਰਾਮ ਜੀਉ ॥

ਨਿਰਭਉ ਭੈ ਮਨੁ

ਹੋਇ ਹਉਮੈ ਮੈਲੁ

ਗਵਾਇਆ ਬਲਿ

ਰਾਮ ਜੀਉ ॥

ਨਿਰਮਲੁ ਭਉ
ਪਾਇਆ ਹਰਿ ਗੁਣ
ਗਾਇਆ ਹਰਿ ਵੇਖੈ
ਰਾਮੁ ਹਦੂਰੇ ॥ ਹਰਿ
ਆਤਮ ਰਾਮੁ
ਪਸਾਰਿਆ ਸੁਆਮੀ



ਸਰਬ ਰਹਿਆ
ਭਰਪੂਰੇ ॥ ਅੰਤਰਿ
ਬਾਹਰਿ ਹਰਿ ਪ੍ਰਭੁ
ਏਕੋ ਮਿਲਿ ਹਰਿਜਨ
ਮੰਗਲ ਗਾਏ ॥ ਜਨ
ਨਾਨਕ ਦੂਜੀ ਲਾਵ



ਚਲਾਈ ਅਨਹਦ

ਸਬਦ ਵਜਾਏ ॥੨॥

ਹਰਿ ਤੀਜੜੀ ਲਾਵ

ਮਨਿ ਚਾਉ ਭਇਆ

ਬੈਰਾਗੀਆ ਬਲਿ

ਰਾਮ ਜੀਉ ॥ ਸੰਤ



ਜਨਾ ਹਰਿ ਮੇਲੁ ਹਰਿ
ਪਾਇਆ
ਵਡਭਾਗੀਆ ਬਲਿ
ਰਾਮ ਜੀਉ ॥
ਨਿਰਮਲੁ ਹਰਿ
ਪਾਇਆ ਹਰਿ ਗੁਣ

ਗਾਇਆ ਮੁਖਿ ਬੋਲੀ
ਹਰਿ ਬਾਣੀ ॥ ਸੰਤ
ਜਨਾ ਵਡਭਾਗੀ
ਪਾਇਆ ਹਰਿ
ਕਥੀਐ ਅਕਥ
ਕਹਾਣੀ ॥ ਹਿਰਦੈ



ਹਰਿ ਹਰਿ ਹਰਿ ਧੁਨਿ
ਉਪਜੀ ਹਰਿ ਜਪੀਐ
ਮਸਤਕਿ ਭਾਗੁ ਜੀਉ
॥ ਜਨੁ ਨਾਨਕੁ ਬੋਲੇ
ਤੀਜੀ ਲਾਵੈ ਹਰਿ
ਉਪਜੈ ਮਨਿ ਬੈਰਾਗੁ

ਜੀਉ ॥੩॥

ਹਰਿ ਚਉਥੜੀ ਲਾਵ

ਮਨਿ ਸਹਜੁ ਭਇਆ

ਹਰਿ ਪਾਇਆ ਬਲਿ

ਰਾਮ ਜੀਉ ॥

ਗੁਰਮੁਖਿ ਮਿਲਿਆ

ਸੁਭਾਇ ਹਰਿ ਮਨਿ
ਤਨਿ ਮੀਠਾ ਲਾਇਆ
ਬਲਿ ਰਾਮ ਜੀਉ ॥
ਹਰਿ ਮੀਠਾ ਲਾਇਆ
ਮੇਰੇ ਪ੍ਰਭ ਭਾਇਆ
ਅਨਦਿਨੁ ਹਰਿ ਲਿਵ



ਲਾਈ ॥ ਮਨ
ਚਿੰਦਿਆ ਫਲੁ
ਪਾਇਆ ਸੁਆਮੀ
ਹਰਿ ਨਾਮਿ ਵਜੀ
ਵਾਧਾਈ ॥ ਹਰਿ
ਪ੍ਰਭਿ ਠਾਕੁਰਿ ਕਾਜੁ

ਰਚਾਇਆ ਧਨ

ਹਿਰਦੈ ਨਾਮਿ

ਵਿਗਾਸੀ ॥ ਜਨੁ

ਨਾਨਕੁ ਬੋਲੇ ਚਉਥੀ

ਲਾਵੈ ਹਰਿ ਪਾਇਆ

ਪ੍ਰਭੁ ਅਵਿਨਾਸੀ



